ਸਦੀ ਦੇ ਕਰਮ-ਪੁਰਸ਼

# ਗਿਆਨੀ ਮਹਿੰਦਰ ਸਿੰਘ ਜੀ ਦੇ

## 100ਵੇਂ ਜਨਮ ਦਿਵਸ 'ਤੇ ਵਿਸ਼ੇਸ਼







*ਸੇਵਕ ਕਉ ਸੇਵਾ ਬਨਿ ਆਈ ॥ ਹੁਕਮੁ ਬੂਝਿ ਪਰਮ ਪਦੁ ਪਾਈ ॥*

ਜਨਮ ਸਮੇਂ ਕਿਸੇ ਵੀ ਨਵੇਂ ਜੀਅ ਦਾ ਮੁੱਖ ਮਸਤਕ ਵੇਖ ਕੇ ਉਸਦੇ ਭਵਿੱਖ ਬਾਰੇ ਸਿਰਫ ਕਿਆਸ ਅਰਾਈਆਂ ਹੀ ਕੀਤੀਆਂ ਜਾ ਸਕਦੀਆਂ ਹਨ, ਉਸ ਅੰਕੁਰ ਵਿਚ ਕਿਸ ਤਰ੍ਹਾਂ ਦਾ ਘਣਾ ਰੁੱਖ ਬਣਨ ਦੀਆਂ ਸੰਭਾਵਨਾਵਾਂ ਹਨ, ਇਹ ਤਾਂ ਕਰਮ ਗਤੀ ਹੀ ਨਿਸ਼ਚਿਤ ਕਰਦੀ ਹੈ।

ਗਿਆਨੀ ਮਹਿੰਦਰ ਸਿੰਘ ਜੀ ਸਕੱਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ (ਰਿਟਾਇਰਡ) ਪੰਥਕ ਹਲਕਿਆਂ ਦੀ ਅਜਿਹੀ ਨਿਧੜਕ ਹਸਤੀ ਹਨ ਜਿਨ੍ਹਾਂ ਨੇ ਪਹਿਲੀ ਸਤੰਬਰ, 2007 ਨੂੰ ਆਪਣੀ ਉਮਰ ਦੇ 100ਵੇਂ ਸਾਲ ਵਿਚ ਪਰਵੇਸ਼ ਕੀਤਾ ਹੈ। ਪੂਰੀ ਸਦੀ ਦੀ ਸਜੱਗਤਾ ਮਾਨਣ ਵਾਲੀਆਂ ਨਿਰਛਲ ਅੱਖਾਂ ਵਿਚ ਅਜੇ ਵੀ ਆਪਣੀ ਕੌਮ, ਧਰਮ ਤੇ ਪੰਥ ਵਾਸਤੇ ਕੁਝ ਵੱਖਰਾ ਕਰ ਗੁਜ਼ਰਨ ਦੇ ਸੁਪਨੇ ਹਨ, ਪਰ ਸਰੀਰ ਵਿਚ ਹੁਣ ਏਨੀ ਸਮਰੱਥਾ ਨਹੀਂ ਰਹੀ ਕਿ ਇਹ ਸੁਪਨੇ ਆਪਣੇ ਹੱਥੀਂ ਸਾਕਾਰ ਕਰ ਸਕਣ।

ਸ. ਗੁਰਚਰਨ ਸਿੰਘ ਟੌਹੜਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਆਖਿਰੀ ਵਾਰ ਪ੍ਰਧਾਨ ਬਣਨ ਉਪਰੰਤ ਜਦ ਸ. ਹਰਮੇਲ ਸਿੰਘ ਜੀ ਟੌਹੜਾ ਤੇ ਸ. ਰਣਵੀਰ ਸਿੰਘ ਜੀ ਪੀ.ਏ. ਨਾਲ ਗਿਆਨੀ ਮਹਿੰਦਰ ਸਿੰਘ ਜੀ ਦੇ ਗ੍ਰਿਹਿ ਵਿਖੇ ਆਏ ਤਾਂ ਉਨ੍ਹਾਂ ਨੂੰ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਸੰਭਾਲਣ ਲਈ ਜ਼ੋਰਦਾਰ ਪੇਸ਼ਕਸ਼ ਕੀਤੀ, ਪਰ ਗਿਆਨੀ ਜੀ ਨੇ ਆਪਣੀ ਸਰੀਰਕ ਅਸਮਰੱਥਾ ਕਾਰਨ ਖਿਮਾ ਮੰਗ ਲਈ।

ਇਹਨੀਂ ਦਿਨੀ ਉਨ੍ਹਾਂ ਦੇ ਸਮੂਹ ਪਰਿਵਾਰ ਨੇ ਉਨ੍ਹਾਂ ਦੀਆਂ ਬਹੁਮੁੱਲੀਆਂ ਪੰਥਕ ਸੇਵਾਵਾਂ ਨੂੰ ਧਿਆਨ ਵਿਚ ਰੱਖਦਿਆਂ ਉਨ੍ਹਾਂ ਦਾ 100ਵਾਂ ਜਨਮਦਿਨ ਪੰਥਕ ਰੂਪ ਵਿਚ ਮਨਾਉਣ ਦਾ ਨਿਰਣਾ ਲਿਆ ਹੈ।

ਹਥਲੀਆਂ ਸਤਰਾਂ ਲਿਖਣ ਤੋਂ ਪਹਿਲਾਂ ਮੈਂ ਰਣਜੀਤ ਐਵੀਨਿਊ, ਅੰਮ੍ਰਿਤਸਰ ਦੇ ਬੀ-ਬਲਾਕ ਵਿਖੇ ਸਥਿਤ ਉਨ੍ਹਾਂ ਦੀ ਕੋਠੀ ਵਿਖੇ ਮਿਲਣ ਗਿਆ। ਦੁਪਹਿਰ ਦਾ ਸਮਾਂ ਸੀ। ਉਹ ਪੂਰੇ ਪਰਿਵਾਰ ਨਾਲ ਡਾਇਨਿੰਗ ਟੇਬਲ ਦੀ ਸਿਖਰਲੀ ਕੁਰਸੀ 'ਤੇ ਬੈਠੇ ਬੜੇ ਇਤਮਿਨਾਨ ਨਾਲ ਅੰਬ ਚੂਪ ਰਹੇ ਸਨ। ਹਮੇਸ਼ਾ ਵਾਂਙ ਬੜੇ ਤਪਾਕ ਨਾਲ ਮਿਲੇ, ਪੂਰੇ ਖਿੜੇ ਚਿਹਰੇ ਨਾਲ। ਅੰਬਾਂ ਦੀ ਸੱਜਰੀ ਮਿਠਾਸ ਉਨ੍ਹਾਂ ਦੇ ਬੋਲਾਂ ਵਿਚ ਵੀ ਸੀ ਤੇ ਸਾਹਵਾਂ ਵਿਚ ਵੀ। ਉੱਚਾ ਸੁਣਦੇ ਹੋਣ ਕਰਕੇ ਉਨ੍ਹਾਂ ਦਾ ਬੋਲ ਵੀ ਉੱਚਾ ਹੁੰਦਾ ਹੈ, ਜਿਸ ਵਿਚ ਜੁਆਨੀ ਵਾਲੀ ਖਣਕ, ਉਮਰ ਭਰ ਦੀ ਕਮਾਈ ਦਾ ਹੱਕ ਤੇ ਹੰਮਾ ਵੀ ਸ਼ਾਮਲ ਹਨ।

ਬੀਤੇ ਤੇ ਪੁਨਰ ਝਾਤ ਪਾਉਣ ਲਈ ਉਨ੍ਹਾਂ ਦੇ ਸੌਣ ਕਮਰੇ ਵਿਚ ਜਾ ਬਿਰਾਜੇ।

ਭਰੇ ਪੂਰੇ ਘਰ ਦੀ ਇਸ ਰੌਣਕ ਵਿਚ ਸਿਲਸਿਲਾ ਸ਼ੁਰੂ ਹੋਇਆ। ਗਿਆਨੀ ਜੀ ਦੀਆਂ ਯਾਦਾਂ ਤੇ ਇਕ ਇਕ ਕਰਕੇ ਕਈ ਟੇਪਾਂ ਭਰ ਗਈਆਂ। ਉਨ੍ਹਾਂ ਅੰਦਰ ਚਲ ਰਹੀ ਫਿਲਮ ਅਮੁਕ ਤੇ ਅਰੁਕ ਸੀ। ਉਨ੍ਹਾਂ ਦੀ ਬਾ-ਕਮਾਲ ਯਾਦਾਸ਼ਤ ਉੱਤੇ ਰਸ਼ਕ ਹੁੰਦਾ ਹੈ।



ਪਹਿਲੀ ਸਤੰਬਰ, 1908 ਨੂੰ ਸ੍ਰੀ ਤਰਨ ਤਾਰਨ ਵਿਖੇ ਗਿਆਨੀ ਮੰਗਲ ਸਿੰਘ ਜੀ ਦੇ ਗ੍ਰਹਿ ਵਿਖੇ ਮਾਤਾ ਦ੍ਰੋਪਤ ਕੌਰ ਜੀ ਦੀ ਕੁਖੋਂ ਉਹ ਪੈਦਾ ਹੋਏ। ਗੁਰਮੁਖ ਪਰਿਵਾਰ ਦੇ ਪਰੰਪਰਾਈ ਮਾਹੌਲ ਵਿਚੋਂ ਟਕਸਾਲੀ ਵਿਦਿਆ ਨਾਲ ਲੈਸ ਹੋਏ ਗਿਆਨੀ ਮਹਿੰਦਰ ਸਿੰਘ ਜੀ 16 ਦਸੰਬਰ, 1929 ਵਿਚ ਗੁਰਦੁਆਰਾ ਸਰਵਿਸ ਵਿਚ ਦਾਖਲ ਹੋਏ। ਜੂਨ 1930 ਵਿਚ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਤਰਨ ਤਾਰਨ ਦੇ ਸਕੱਤਰ ਬਣੇ। ਫਿਰ ਇਹ ਸਕੱਤਰੀ ਜੀਵਨ ਭਰ ਲਈ ਉਨ੍ਹਾਂ ਦਾ ਅਲ ਬਣ ਗਈ। 22 ਜਨਵਰੀ, 1933 ਤੋਂ ਦੇਸ਼ ਦੀ ਵੰਡ ਤਕ ਉਹ ਪ੍ਰਬੰਧਕ ਕਮੇਟੀ ਲਾਹੌਰ ਦੇ ਸਕੱਤਰ ਰਹੇ।

ਵੰਡ ਸਮੇਂ ਗੁ: 6ਵੀਂ ਪਾਤਸ਼ਾਹੀ ਮੁਜੰਗ ਨੂੰ ਮੁਸਲਮਾਨਾਂ ਨੇ ਅੱਗ ਲਗਾ ਦਿੱਤੀ। ਗਿਆਨੀ ਜੀ ਨੇ ਜਨਰਲ ਰਹੀਸ ਨੂੰ ਗੁਰਦੁਆਰਿਆਂ ਦੀ ਹਿਫ਼ਾਜ਼ਤ ਲਈ ਫ਼ੌਜ ਤਾਇਨਾਤ ਕਰਨ ਲਈ ਕਿਹਾ। ਮਿਤੀ 13-08-1947 ਨੂੰ ਲਾਹੌਰ ਵਿਚ ਬਲੋਚ ਮਿਲਟਰੀ ਨੇ ਭਾਰਤ ਆਉਂਦਿਆਂ ਗਿਆਨੀ ਜੀ ਨੂੰ ਆਪਣੇ ਹੋਰ ਸਾਥੀਆਂ ਨਾਲ ਗ੍ਰਿਫ਼ਤਾਰ ਕਰਕੇ ਟਰੱਕ ਵਿਚ ਸੁੱਟ ਲਿਆ ਤੇ ਠੁੱਢੇ ਤੇ ਬੰਦੂਕਾਂ ਦੇ ਬੱਟ ਮਾਰਦੇ ਹੋਏ ਮੁਜੰਗ ਕੋਤਵਾਲੀ ਲੈ ਗਏ। ਉਥੇ ਇਨ੍ਹਾਂ ਨੂੰ ਹੱਥ ਖੜ੍ਹੇ ਕਰਕੇ ਏਕ, ਦੋ ਅਤੇ ਤੀਨ ਹੋਣ ਤੋਂ ਪਹਿਲਾਂ ਹੀ ਮੁਸਲਮਾਨ ਡੀ.ਐੱਸ.ਪੀ. ਜੋ ਕਿ ਇਨ੍ਹਾਂ ਦਾ ਦੋਸਤ ਸੀ ਨੇ ਦੋ ਤੋਂ ਬਾਅਦ ਸਟਾਪ ਕਹਿ ਕੇ ਰੋਕ ਦਿੱਤਾ ਤੇ ਆਪਣੀ ਜੀਪ ਵਿਚ ਬਿਠਾ ਕੇ ਇਨ੍ਹਾਂ ਨੂੰ ਬਾਰਡਰ 'ਤੇ ਛੱਡ ਆਇਆ। ਆਪ ਆਪਣੇ ਹੋਰ ਸਾਥੀਆਂ ਨਾਲ ਗੋਲੀ ਦਾ ਨਿਸ਼ਾਨਾ ਹੁੰਦੇ ਹੁੰਦੇ ਸ੍ਰੀ ਅਕਾਲ ਪੁਰਖ ਦੀ ਸਹਾਇਤਾ ਨਾਲ ਏਕ, ਦੋ ਤੀਨ ਹੋਣ ਤੇ ਵੀ ਸਟੇਨਗੰਨਾਂ ਤੋਂ ਬਚ ਕੇ ਭਾਰਤ ਆਏ। ਦਿੱਲੀ ਪੁੱਜ ਕੇ ਸ. ਬਲਦੇਵ ਸਿੰਘ ਜੀ ਡਿਫੈਂਸ ਮਿਨਿਸਟਰ ਆਦਿ ਨੂੰ ਸਾਰੇ ਹਾਲਾਤ ਤੋਂ ਜਾਣੂੰ ਕਰਾਉਣ ਦੇ ਨਾਲ ਹੀ ਸਰਦਾਰ ਪਟੇਲ ਹੋਮ ਮਿਨਿਸਟਰ ਨੂੰ ਪੰਜਾਬ ਵਿਖੇ ਵਾਪਰੇ ਹਾਲਾਤ ਤੋਂ ਜਾਣੂੰ ਕਰਵਾ ਕੇ ਉਚਿਤ ਪ੍ਰਬੰਧ ਕਰਵਾਇਆ।

22 ਦਸੰਬਰ, 1949 ਤੋਂ ਪੈਪਸੂ ਗੁਰਦੁਆਰਾ ਬੋਰਡ, ਪਟਿਆਲਾ ਦੇ ਸਕੱਤਰ ਨਿਯੁੱਕਤ ਹੋਏ। ਜਨਵਰੀ 1959 ਤੋਂ ਲੈਕੇ 16 ਜੂਨ 1979 ਤਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਦੇ ਉੱਚ ਅਹੁਦੇ 'ਤੇ ਰਹਿ ਕੇ ਉਸਦੇ ਵਕਾਰ ਨੂੰ ਹੋਰ ਬੁਲੰਦੀ 'ਤੇ ਪਹੁੰਚਾਇਆ। ਉਸਦਾ ਜ਼ਿਕਰ ਪੰਥਕ ਸੇਵਕ ਤੇ ਲੀਡਰ ਕਰਨ ਸਮੇਂ ਖੁਸ਼ੀ ਮਹਿਸੂਸ ਕਰਦੇ ਹਨ।

ਇਸ ਸਾਰੇ ਅਰਸੇ ਦੌਰਾਨ ਉਨ੍ਹਾਂ ਦੇ ਪੰਥਕ ਕਾਰਜਾਂ ਅਤੇ ਵਿਦਿਆ ਪਾਸਾਰ ਦੇ ਚਾਅ ਨੂੰ ਮੁਖ ਰੱਖਦਿਆਂ ਬਹੁਤ ਸਾਰੀਆਂ ਨਾਮੀ ਸੰਸਥਾਵਾਂ ਨੇ ਉਨ੍ਹਾਂ ਦੀਆਂ ਸੇਵਾਵਾਂ ਬਤੌਰ ਸਲਾਹਕਾਰ ਮੈਂਬਰ ਤੇ ਸਰਪ੍ਰਸਤ ਵਜੋਂ ਵੀ ਲਈਆਂ।

30 ਜੁਲਾਈ, 1873 ਵਿਚ ਸਥਾਪਤ ਹੋਈ ਸ੍ਰੀ ਗੁਰੂ ਸਿੰਘ ਸਭਾ (ਰਜਿ:) ਦੇ ਉਹ 1967 ਤੋਂ ਹੁਣ ਤਕ ਸਰਬ ਸੰਮਤੀ ਨਾਲ ਜਨਰਲ ਸਕੱਤਰ ਚੁਣੇ ਜਾਂਦੇ ਰਹੇ ਹਨ। ਸ੍ਰੀ ਨਨਕਾਣਾ ਸਾਹਿਬ ਐਜੂਕੇਸ਼ਨ ਟ੍ਰਸਟ ਦੀ ਆਨਰੇਰੀ ਸਕੱਤਰੀ ਤੋਂ ਇਲਾਵਾ ਗੁਰੂ ਨਾਨਕ ਇੰਜੀਨੀਅਰਿੰਗ ਕਾਲਜ, ਲੁਧਿਆਣਾ ਦੇ 1967 ਤੋਂ 1979 ਤਕ ਅਤੇ ਖ਼ਾਲਸਾ ਕਾਲਜ





ਗਵਰਨਿੰਗ ਕੌਂਸਲ, ਸ੍ਰੀ ਅੰਮ੍ਰਿਤਸਰ ਦੇ ਪ੍ਰਬੰਧਕੀ ਸਕੱਤਰ ਵਜੋਂ 1979 ਤੋਂ 1990 ਤਕ ਕਾਰਜਸ਼ੀਲ ਰਹੇ। ਚੀਫ਼ ਖ਼ਾਲਸਾ ਦੀਵਾਨ ਦੀ ਕਾਰਜ ਸਾਧਕ ਕਮੇਟੀ ਦੇ ਨਾਲ ਨਾਲ 'ਖ਼ਾਲਸਾ ਐਡਵੋਕੇਟ' ਅਖ਼ਬਾਰ ਦੇ ਉਹ 1994 ਤੋਂ ਮੈਂਬਰ ਇੰਚਾਰਜ ਬਣੇ। 1960 ਤੋਂ 1979 ਤਕ ਉਨ੍ਹਾਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਪ੍ਰਕਾਸ਼ਿਤ 'ਗੁਰਦੁਆਰਾ ਗਜ਼ਟ' ਦੇ ਸੰਪਾਦਕ ਵਜੋਂ ਵੀ ਸੇਵਾ ਨਿਭਾਈ।

ਸਰਬੱਤ ਦੇ ਭਲੇ ਲਈ ਹਮੇਸ਼ਾ ਤਤਪਰ ਗਿਆਨੀ ਮਹਿੰਦਰ ਸਿੰਘ ਜੀ ਲੋਕਾਈ ਦੇ ਮਾਨਸਿਕ ਅਤੇ ਸਰੀਰਕ ਵਿਕਾਸ ਲਈ ਵਿਦਿਆਰਥੀ ਜੀਵਨ ਵਿਚ ਹੀ ਸਰਗਰਮ ਆਗੂ ਵਜੋਂ ਵਿਚਰੇ। ਮਹਾਰਾਜਾ ਰਣਜੀਤ ਸਿੰਘ ਜੀ ਦੇ ਨਾਂ 'ਤੇ 'ਰਣਜੀਤ ਬੈਡਮਿੰਟਨ ਕਲੱਬ' ਬਣਾ ਕੇ ਉੱਚਤਮ ਖਿਡਾਰੀਆਂ ਨੂੰ ਮਹਾਰਾਜਾ ਸਾਹਿਬ ਦੇ ਨਾਂ 'ਤੇ ਇਨਾਮ ਵੰਡੇ ਅਤੇ 'ਰਣਜੀਤ ਪ੍ਰੇਮ ਸਭਾ' ਸ੍ਰੀ ਤਰਨ ਤਾਰਨ ਰਾਹੀਂ ਧਰਮ ਪ੍ਰਚਾਰ ਹਿੱਤ ਗੁਰਮਤਿ ਸਾਹਿਤ ਪ੍ਰਕਾਸ਼ਿਤ ਕਰਵਾ ਕੇ ਗੁਰਪੁਰਬਾਂ ਦੇ ਮੌਕੇ ਸੰਗਤਾਂ ਵਿਚ ਵੰਡਣ ਦੀ ਪਿਰਤ ਪਾਈ। 1933 ਵਿਚ ਗੁਰਦੁਆਰਾ ਪ੍ਰਬੰਧਕ ਕਮੇਟੀ, ਲਾਹੌਰ ਦੇ ਸਕੱਤਰ ਵਜੋਂ ਨਿਯੁਕਤ ਹੋਣ ਉਪਰੰਤ ਆਪ ਨੇ ਮਹਾਰਾਜਾ ਰਣਜੀਤ ਸਿੰਘ ਜੀ ਦੀ ਬਰਸੀ ਮਨਾਉਣ ਦੇ ਉਚੇਚੇ ਪ੍ਰਬੰਧ ਕੀਤੇ, ਜੋ ਹੁਣ ਤਕ ਜਾਰੀ ਹਨ। ਲਾਹੌਰ ਵਿਖੇ ਗੁਰਪੁਰਬ ਤੇ ਸ਼ਤਾਬਦੀ ਸਮਾਰੋਹ ਮਨਾਉਂਦਿਆਂ ਇਕ ਵਾਰ ਆਪ ਨੇ ਉਚੇਚੇ ਤੌਰ 'ਤੇ ਸੈਨਾ ਨਾਲ ਤਾਲਮੇਲ ਕਰਕੇ ਨਗਰ ਕੀਰਤਨ ਉਪਰ ਜਹਾਜ਼ਾਂ ਰਾਹੀਂ ਫੁੱਲਾਂ ਦੀ ਵਰਖਾ ਕਰਨ ਦਾ ਪ੍ਰਬੰਧ ਕੀਤਾ। ਹਵਾਈ ਸੈਨਾ ਦੇ ਪੰਜ ਜਹਾਜ਼ ਇਸ ਕੰਮ ਲਈ ਭੇਟਾ ਰਹਿਤ ਰਾਖਵੇਂ ਕਰ ਦਿੱਤੇ। ਦੂਰ ਦਰਾਜ਼ ਪਿੰਡਾਂ ਤੋਂ ਲਾਹੌਰ ਪੁੱਜੀਆਂ ਸੰਗਤਾਂ ਲਈ ਇਹ ਅਲੌਕਿਕ ਦ੍ਰਿਸ਼ ਸੀ। ਇਸ ਪਿਛੋਂ ਤਾਂ ਸੰਗਤਾਂ ਵਿਚ ਇਹ ਇਕੱਠ 'ਜਹਾਜ਼ਾਂ ਵਾਲਾ ਮੇਲਾ' ਦੇ ਨਾਂ ਨਾਲ ਹੀ ਮਸ਼ਹੂਰ ਹੋ ਗਿਆ। ਇਹ ਸ. ਬਲਵੰਤ ਸਿੰਘ ਚਨਾਰਥਲ, ਸ. ਮੋਹਨ ਸਿੰਘ ਨਾਗੋਕੇ, ਸ. ਈਸ਼ਰ ਸਿੰਘ ਮਝੈਲ, ਮਾਸਟਰ ਤਾਰਾ ਸਿੰਘ, ਸ. ਮੋਹਨ ਸਿੰਘ ਤੁੜ, ਗਿਆਨੀ ਕਰਤਾਰ ਸਿੰਘ, ਸ. ਬਹਾਦਰ ਬਲਦੇਵ ਸਿੰਘ, ਬੀਬੀ ਨਿਰਲੇਪ ਕੌਰ, ਸ. ਹਰਚੰਦ ਸਿੰਘ ਲੌਂਗੋਵਾਲ, ਸੰਤ ਫਤਹ ਸਿੰਘ, ਸੰਤ ਚੰਨਣ ਸਿੰਘ, ਸ. ਗੁਰਚਰਨ ਸਿੰਘ ਟੌਹੜਾ, ਸ. ਹਰਚਰਨ ਸਿੰਘ ਹੁਡਿਆਰਾ, ਸ. ਲਛਮਣ ਸਿੰਘ ਗਿੱਲ, ਸ੍ਰ. ਕ੍ਰਿਪਾਲ ਸਿੰਘ ਚਕਸ਼ੇਰੇ ਵਾਲਾ, ਸ. ਸੁਰਜੀਤ ਸਿੰਘ ਬਰਨਾਲਾ, ਸ. ਮੋਹਨ ਸਿੰਘ ਜਲਾਲ ਉਸਮਾ, ਸ. ਗੁਰਨਾਮ ਸਿੰਘ, ਸ. ਪ੍ਰਕਾਸ਼ ਸਿੰਘ ਬਾਦਲ ਆਦਿ ਮਹਾਨ ਸ਼ਖ਼ਸੀਅਤਾਂ ਨਾਲ ਰਹੇ।

ਗੁਰੂ ਆਸ਼ੇ ਨੂੰ ਪੂਰੀ ਤਰ੍ਹਾਂ ਸਮਰਪਤ, ਦ੍ਰਿੜ੍ਹ ਵਿਸ਼ਵਾਸੀ, ਭਉ-ਭਾਵਨੀ ਵਿਚ ਕਰਮ ਕਮਾਉਣ ਵਾਲੇ, ਨਿੱਕੇ ਕੱਦ ਵਾਲੇ ਇਸ ਵੱਡੇ ਮਨੁੱਖ ਦੀ ਕਾਰਜ ਸ਼ੈਲੀ ਵਿਚਲੀ ਪੁਖ਼ਤਗੀ ਉਦੋਂ ਹੋਰ ਵੀ ਨਿੱਖਰ ਕੇ ਸਾਹਮਣੇ ਆਈ ਜਦੋਂ ਗੁਰਦੁਆਰਾ ਪ੍ਰਬੰਧ ਦੀ ਸੇਵਾ-ਸੰਭਾਲ, ਆਮਦਨ ਖਰਚ ਦੇ ਹਿਸਾਬ-ਕਿਤਾਬ ਗੁਰਦੁਆਰਿਆਂ ਦੀਆਂ ਜਾਇਦਾਦਾਂ ਵਿਚ ਹੋਏ ਵਾਧੇ ਤੇ ਧਰਮ ਪ੍ਰਚਾਰ ਲਈ ਕੀਤੇ ਬਹੁਦਿਸ਼ਾਵੀਂ ਯਤਨਾਂ ਬਾਰੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ 1939 ਤੋਂ 1947 ਤਕ ਦੀਆਂ ਸੰਖੇਪ ਰਿਪੋਰਟਾਂ ਪ੍ਰਕਾਸ਼ਿਤ



ਹੋਈਆਂ।

ਇਕ ਗੱਲ ਜੋ ਆਮ ਲੋਕਾਂ ਨੂੰ ਪਤਾ ਨਹੀਂ ਤੇ ਗਿਆਨੀ ਜੀ ਦੇ ਖਾਸ ਜਾਣਕਾਰ, ਜਿਨ੍ਹਾਂ ਨੇ ਗੁਰਦੁਆਰਾ ਪ੍ਰਬੰਧਕ ਕਮੇਟੀ, ਲਾਹੌਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਾਰਵਾਈ ਰਜਿਸਟਰ ਅੱਖੀਂ ਵੇਖੇ ਹਨ, ਉਹ ਅਕਸਰ ਕਹਿੰਦੇ ਸੁਣੀਂਦੇ ਹਨ ਕਿ ਗਿਆਨੀ ਜੀ ਦੀ ਹੱਥ ਲਿਖਤ ਮੋਤੀਆਂ ਵਰਗੀ ਹੈ, ਜੋ ਕਿਸੇ ਛਾਪੇਖਾਨੇ ਤੋਂ ਘੱਟ ਨਹੀਂ। ਜੇ ਗਿਆਨੀ ਜੀ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਹੁੰਦੇ ਤਾਂ ਸ਼ੇਰੇ ਪੰਜਾਬ ਦੇ ਸ਼ਾਹੀ ਪ੍ਰਮਾਣ ਗਿਆਨੀ ਜੀ ਦੇ ਹੱਥੀਂ ਹੀ ਲਿਖੇ ਜਾਂਦੇ।

ਬਲੈਕ ਥੰਡਰ ਸਾਕੇ ਤੋਂ ਬਾਅਦ ਪੁਲਿਸ ਵਾਲੇ ਗਿਆਨੀ ਜੀ ਨੂੰ ਇਹਨਾਂ ਦੇ ਘਰੋਂ ਲੈ ਕੇ ਸਰਕਟ ਹਾਊਸ ਗਏ। ਉਥੇ ਗਵਰਨਰ, ਡਿਪਟੀ ਕਮਿਸ਼ਨਰ ਤੇ ਹੋਰ ਅਧਿਕਾਰੀਆਂ ਨੇ ਕਿਹਾ ਕਿ ਸਰਕਾਰ ਨੇ ਸ਼੍ਰੋਮਣੀ ਕਮੇਟੀ ਤੋੜਨ ਦਾ ਫੈਸਲਾ ਕਰ ਲਿਆ ਹੈ ਤੇ ਬੋਰਡ ਬਣਾ ਰਹੀ ਹੈ ਤੁਹਾਨੂੰ ਉਸਦਾ ਚੇਅਰਮੈਨ ਬਣਾ ਦੇਣ ਦਾ ਫੈਸਲਾ ਕੀਤਾ ਹੈ। ਇਹਨਾਂ ਨੇ ਅਗੋਂ ਕਿਹਾ ਕਿ ਤੁਹਾਨੂੰ ਪਤਾ ਹੈ ਕਿੰਨੀਆਂ ਕੁਰਬਾਨੀਆਂ ਦੇ ਕੇ ਗੁਰਦੁਆਰੇ ਆਜ਼ਾਦ ਕਰਵਾਏ ਹਨ। ਇਹ ਗਲਤੀ ਨਾ ਕਰਨਾ। ਇਹਨਾਂ ਨੇ ਆਪਣੀ ਅਸਹਿਮਤੀ ਦਿੱਤੀ। ਆਪ ਨੇ ਇਹ ਵੀ ਕਿਹਾ ਕਿ ਇਹ ਅਧਿਕਾਰ ਤੁਹਾਨੂੰ ਨਹੀਂ ਤੇ ਨਾ ਹੀ ਤੁਸੀਂ ਤੋੜ ਸਕਦੇ ਹੋ। ਇਹ ਬਾਕਾਇਦਾ ਗੁਰਦੁਆਰਾ ਐਕਟ ਨਾਲ ਬਣੀ ਹੋਈ ਹੈ ਤੇ ਐਕਟ ਮੁਤਾਬਕ ਤੋੜ ਨਹੀਂ ਸਕਦੇ। ਉਨ੍ਹਾਂ ਨੇ ਤੋੜਨ ਦੀ ਗੱਲ ਛੱਡ ਦਿੱਤੀ। ਸਰਕਾਰ ਗ੍ਰੰਥੀ ਅਤੇ ਰਾਗੀ ਸਿੰਘਾਂ ਨੂੰ ਦਿੱਲੀ ਤੋਂ ਲੈ ਕੇ ਆਈ ਹੋਈ ਸੀ। ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਵੀ ਗ੍ਰਿਫਤਾਰ ਸਨ। ਗਿਆਨੀ ਜੀ ਨੇ ਕਿਹਾ ਕਿ ਸ੍ਰੀ ਹਰਿਮੰਦਰ ਸਾਹਿਬ ਦੀ ਮਰਿਆਦਾ ਇਹ ਹੈ ਕਿ ਗ੍ਰੰਥੀ ਸਿੰਘਾਂ ਨੂੰ ਪਹਿਲਾਂ ਅਕਾਲ ਤਖ਼ਤ 'ਤੇ ਲੈ ਕੇ ਜਾਈਦਾ ਹੈ ਫਿਰ ਜਲੂਸ ਦੀ ਸ਼ਕਲ ਵਿਚ ਹਰਿਮੰਦਰ ਸਾਹਿਬ ਤਾਬਿਆ ਬਿਠਾਇਆ ਜਾਂਦਾ ਹੈ। ਇਹ ਦਿੱਲੀ ਵਾਲੇ ਗ੍ਰੰਥੀ ਸਿੰਘ ਸਾਹਮਣੇ ਤੇ ਬੈਠ ਸਕਦੇ ਹਨ ਪਰ ਹਰਿਮੰਦਰ ਸਾਹਿਬ ਤਾਬਿਆ ਨਹੀਂ ਬੈਠ ਸਕਦੇ। ਭਾਈ ਮੋਹਨ ਸਿੰਘ ਜੀ ਹੈੱਡ ਗ੍ਰੰਥੀ ਸਨ। ਫਿਰ ਉਨ੍ਹਾਂ ਗਿਆਨੀ ਮੋਹਨ ਸਿੰਘ ਜੀ ਨੂੰ ਮਰਿਆਦਾ ਕਾਇਮ ਕਰਨ ਵਾਸਤੇ ਸੱਦਿਆ ਪਰ ਉਹ ਨਾ ਮੰਨੇ। ਗਿਆਨੀ ਜੀ ਨੇ ਕਿਹਾ ਕਿ ਅਸੀਂ ਸਭ ਤੁਹਾਨੂੰ ਬੇਨਤੀ ਕਰਦੇ ਹਾਂ ਕਿਉਂਕਿ ਸਰਕਾਰ ਤਾਂ ਆਪਣੇ ਰਾਗੀ ਤੇ ਗ੍ਰੰਥੀ ਦਿੱਲੀ ਤੋਂ ਲਿਆਈ ਹੈ। ਇਨ੍ਹਾਂ ਨੇ ਕਬਜ਼ਾ ਕਰ ਲੈਣਾ ਹੈ ਤਾਂ ਗਿਆਨੀ ਮੋਹਨ ਸਿੰਘ ਜੀ ਮੰਨ ਗਏ। ਮਹਾਰਾਜ ਦੀ ਸਵਾਰੀ ਸਵੇਰੇ ਅਰਦਾਸ ਕਰਕੇ ਉਸੇ ਤਰ੍ਹਾਂ ਪਾਲਕੀ ਵਿਚ ਲੈ ਕੇ ਗਏ ਅਤੇ ਇਨ੍ਹਾਂ ਦੇ ਯਤਨਾਂ ਨਾਲ ਸ੍ਰੀ ਹਰਿਮੰਦਰ ਸਾਹਿਬ ਦੀ ਮਰਿਆਦਾ ਫਿਰ ਤੋਂ ਆਰੰਭ ਹੋ ਗਈ।

ਜੇਲ੍ਹ ਤੋਂ ਰਿਹਾਅ ਹੋਣ ਮਗਰੋਂ ਜਦ ਟੌਹੜਾ ਸਾਹਿਬ ਪ੍ਰਧਾਨ ਸ਼੍ਰੋਮਣੀ ਕਮੇਟੀ ਨੂੰ ਇਸ ਬਾਰੇ ਜਾਣਕਾਰੀ ਮਿਲੀ ਤਾਂ ਉਨ੍ਹਾਂ ਬੜੇ ਮਾਣ ਨਾਲ ਕਿਹਾ ਕਿ ਜੇ ਗਿਆਨੀ ਜੀ ਵਕਤ ਸਿਰ ਸਰਕਾਰ ਨੂੰ ਗਲਤੀ ਕਰਨ ਤੋਂ ਨਾ ਰੋਕਦੇ ਤਾਂ ਅਸੀਂ ਸਭ ਕੁਝ ਗੁਆ ਬੈਠਦੇ। ਜੇ ਅੱਜ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਚੀ ਹੈ ਤਾਂ ਉਹ ਕੇਵਲ ਗਿਆਨੀ ਜੀ ਦੀ ਬਦੌਲਤ ਹੀ ਹੈ। ਟੌਹੜਾ ਸਾਹਿਬ ਅਕਸਰ ਕਿਹਾ ਕਰਦੇ ਸਨ ਕਿ, "ਗਿਆਨੀ ਜੀ ਪ੍ਰਬੰਧ ਆਪਣੇ

ਨਾਲ ਹੀ ਲੈ ਗਏ'' ਅਤੇ ਇਹ ਵੀ ਕਿ ''ਸ਼੍ਰੋਮਣੀ ਕਮੇਟੀ ਵਿਚ ਨਾ ਗਿਆਨੀ ਜੀ ਤੋਂ ਪਹਿਲਾਂ ਤੇ ਨਾ ਹੀ ਪਿੱਛੋਂ ਕੋਈ ਇਨ੍ਹਾਂ ਵਰਗਾ ਸਕੱਤਰ ਆਇਆ ਹੈ''।

ਆਪਣੀ ਡਿਊਟੀ ਤੋਂ ਇਲਾਵਾ ਵਿਅਕਤੀਗਤ ਤੌਰ 'ਤੇ ਇਨ੍ਹਾ ਨਿਡੱਰ ਤੇ ਨਿਰਭੈਰਹਿੰਦਿਆਂ ਬੜੀ ਦਲੇਰੀ ਨਾਲ ਪੰਥਕ ਭਲਾਈ, ਸਮਾਜ ਸੁਧਾਰ, ਸਿੱਖ ਹੱਕਾਂ ਦੀ ਰਾਖੀ, ਫੌਜੀ ਸਿੱਖਾਂ ਨੂੰ ਹੱਕ ਦਿਵਾਉਣ, ਪਤਿਤਾਂ ਨੂੰ ਹਟਵਾ ਕੇ ਸਿੱਖ ਅਫਸਰਾਂ ਨਾਲ ਹੋਈ ਹੱਕਤਰਫੀ ਦਰੁਸਤ ਕਰਾਉਣ, ਹਜ਼ੂਰੀ ਬਾਗ ਲਾਹੌਰ ਨੂੰਕਬ੍ਰਿਸਤਾਨ ਬਨਾਉਣ ਤੋਂ ਰੋਕਣ ਅਤੇ ਸ਼ੇਰੇ ਪੰਜਾਬ ਜੀ ਦੀ ਬਣਾਈ ਬਾਰਾਂਦਰੀ, ਹਜ਼ੂਰੀ ਬਾਗ, ਖ਼ੂਨੀ ਬੁਰਜ ਤੇ ਰੌਸ਼ਨਾਈ ਗੇਟ (ਲਾਹੌਰ) ਨੂੰ ਸ਼ਾਹੀ ਮਸਜਿਦ ਅਥਾਰਟੀ ਪਾਸ ਟ੍ਰਾਂਸਫਰ ਹੋਣ ਦੀ ਤਹਿਰੀਕ ਨੂੰ ਨਿਸਫਲ ਬਨਾਉਣ ਆਦਿ ਦੇ ਕਈ ਮਾਅਰਕੇ ਮਾਰੇ। ਇਹ ਗਿਆਨੀ ਜੀ ਦੀ ਹਿੰਮਤ ਸੀ ਕਿ ਨਿਮੂਨੀਏ ਕਾਰਨ ਬੀਮਾਰ ਹੋਣ ਦੇ ਬਾਵਜੂਦ ਸਰ ਸਿਕੰਦਰ ਹਯਾਤ ਖ਼ਾਨ ਪ੍ਰਾਈਮ ਮਿਨਿਸਟਰ ਨੂੰ ਬਾਰਾਂਦਰੀ ਵਿਚ ਦਫਨਾਉਣ ਵਿਰੁੱਧ ਗਵਰਨਰ ਪਾਸ ਜਬਰਦਸਤ ਰੋਸ ਕੀਤਾ ਅਤੇ ਉਨ੍ਹਾਂ ਅੱਗੋਂ ਲਈ ਇਹ ਪ੍ਰੈਕਟਿਸ ਬੰਦ ਕਰਨ ਲਈ ਸ. ਬਲਦੇਵ ਸਿੰਘ ਡਿਵੈਲਪਮੈਂਟ ਮਨਿਸਟਰ, ਜੋ ਆਜ਼ਾਦ ਭਾਰਤ ਦੇ ਡਿਫੈਂਸ ਮਨਿਸਟਰ ਬਣੇ ਸਨ, ਰਾਹੀਂ ਲਿਖਤੀ ਭਰੋਸਾ ਦਿੱਤਾ। ਜੋ ਹੁਣ ਵੀ ਸ਼੍ਰੋਮਣੀ ਕਮੇਟੀ ਦੇ ਰਿਕਾਰਡ ਵਿਚ ਮੌਜੂਦ ਹੈ।

ਲਾਹੌਰ ਵਿਚ ਹਰ ਸਾਲ ਹੋਲੇ ਮਹੱਲੇ ਦਾ ਸ਼ਾਨਦਾਰ ਜਲੂਸ ਨਿਕਲਦਾ ਸੀ। ਨੌਜਵਾਨ ਸਿੰਘ ਵੀ ਬੜੇ ਜੋਸ਼ੀਲੇ ਹੁੰਦੇ ਸਨ ਅਤੇ ਮੁਸਲਮਾਨ ਮਸਜਿਦ ਅੱਗੋ ਬੈਂਡ ਵਜਾ ਕੇ ਲੰਘਣ ਤੋਂ ਰੋਕਦੇ ਸਨ। ਕਈ ਵੇਰ ਤਕੜੇ ਝਗੜੇ ਵੀ ਹੋ ਜਾਂਦੇ ਤੇ ਪੁਲੀਸ ਦੇ ਭਾਰੀ ਪ੍ਰਬੰਧ ਹੋਣ ਕਰਕੇ ਕਤਲਾਂ ਤੀਕ ਨੌਬਤ ਤਾਂ ਨਾ ਜਾਂਦੀ ਪਰ ਦੋਹੀਂ ਪਾਸੀਂ ਸੱਟਾਂ ਜ਼ਰੂਰ ਲੱਗਦੀਆਂ। ਗਿਆਨੀ ਜੀ ਨੇ ਆਪਣੇ ਮੁਸਲਮਾਨ ਮਿੱਤਰਾਂ ਨੂੰ ਪ੍ਰੇਰ ਕੇ ਅਜਿਹਾ ਮਾਹੌਲ ਬਣਾ ਲਿਆ ਕਿ ਮੁਸਲਮਾਨ ਵੀਰ ਡਾਂਗਾਂ, ਸੋਟਿਆਂ ਤੇ ਖੰਜਰਾਂ ਦੀ ਥਾਂ ਫੁੱਲਾਂ ਦੇ ਸਿਹਰੇ ਲੈਕੇ ਚੌਕ ਰੰਗ ਮਹਿਲ ਵਿਚ ਆ ਸਵਾਗਤ ਕਰਨ ਲੱਗ ਪਏ।

ਸ਼ੇਰੇ ਪੰਜਾਬ ਮਹਾਰਾਜ ਰਣਜੀਤ ਸਿੰਘ ਜੀ ਦੀ ਲਾਹੌਰ ਵਿਚ ਪਹਿਲੀ ਵੇਰ ਅਦੁੱਤੀ ਸੌ ਸਾਲਾਂ ਬਰਸੀ ਮਨਾ ਕੇ ਪੰਥ ਵਿਚ ਸ਼ਤਾਬਦੀਆਂ ਮਨਾਉਣ ਦੀ ਪਿਰਤ ਤੋਰੀ।

ਸ਼ੇਰੇ ਪੰਜਾਬ ਦੀ ਸੌ ਸਾਲਾ ਬਰਸੀ ਦਾ ਸ਼ਾਨਦਾਰ ਤੇ ਸ਼ਾਹੀ ਠਾਠ ਬਾਠ ਵਾਲਾ ਨਗਰ ਕੀਰਤਨ ਉਸ ਤੋਂ ਪਹਿਲੇ ਸਾਰੇ ਜਲੂਸਾਂ ਨੂੰ ਮਾਤ ਦੇ ਗਿਆ ਸੀ ਤੇ ਉਹ ਇਕ ਰਿਕਾਰਡ ਸੀ, ਜਿਸ ਦੀ ਤਾਰੀਫ ਹੁਣ ਵੀ ਸ਼ਾਮਲ ਹੋਏ ਸੱਜਣ ਕਰਿਆ ਕਰਦੇ ਹਨ। ਉਪਰੰਤ ਬਰਸੀ ਦੇ ਦੀਵਾਨ, ਪ੍ਰੋਗਰਾਮ, ਪ੍ਰਸਿੱਧ ਰਾਗੀਆਂ, ਕੀਰਤਨੀਆਂ, ਢਾਡੀ ਜੱਥਿਆਂ ਕਵੀਆਂ ਦੇ ਪ੍ਰੋਗਰਾਮ ਵੀ ਅਲੌਕਿਕ ਹੋਏ।

ਇਸੇ ਤਰ੍ਹਾਂ ਹੀ ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ 300 ਸਾਲਾ ਪ੍ਰਕਾਸ਼ ਗੁਰਪੁਰਬ, ਗੁਰੂ ਨਾਨਕ ਦੇਵ ਜੀ ਦਾ 500 ਸਾਲਾ ਪ੍ਰਕਾਸ਼ ਗੁਰਪੁਰਬ, ਹਿੰਦ ਦੀ ਚਾਦਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ 300 ਸਾਲਾ ਸ਼ਹੀਦੀ ਦਿਵਸ, ਸ੍ਰੀ ਅੰਮ੍ਰਿਤਸਰ ਦਾ 400 ਸਾਲਾ ਸਥਾਪਨਾ ਦਿਵਸ ਆਦਿ ਇਸ ਪ੍ਰਥਾ ਦੀਆਂ ਹੀ ਕੜੀਆਂ ਹਨ, ਜੋ ਬੜੀ



ਸਜ-ਧਜ ਤੇ ਉਤਸ਼ਾਹ ਨਾਲ ਗਿਆਨੀ ਜੀ ਨੇ ਮਨਾਈਆਂ। ਗਿਆਨੀ ਜੀ ਨੂੰ ਪੁਰਬਾਂ ਦੇ ਪ੍ਰਬੰਧ ਆਦਿ ਸਬੰਧੀ ਵਿਸ਼ੇਸ਼ ਹਿੱਸਾ ਪਾ ਕੇ ਸਫਲਤਾ ਪ੍ਰਾਪਤ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਸਰਬੰਸ ਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵਲੈਤ ਤੋਂ ਆਏ ਇਤਿਹਾਸਕ ਸ਼ਸਤਰਾਂ ਦੀ ਭਾਰਤ ਭਰ ਵਿਚ ਪ੍ਰਦਰਸ਼ਨੀ ਦੇ ਪ੍ਰਬੰਧ ਕਰਨ ਦਾ ਸੁਭਾਗ ਵੀ ਗਿਆਨੀ ਜੀ ਨੂੰ ਪ੍ਰਾਪਤ ਹੋਇਆ।

ਇਸ ਤੋਂ ਇਲਾਵਾ ਇਨ੍ਹਾਂ ਨੇ ਸ੍ਰੀ ਤਰਨ ਤਾਰਨ ਸਾਹਿਬ ਦੇ ਸਰੋਵਰ ਦੀ ਕਾਰ ਸੇਵਾ, 1934 ਈ., 1973 ਈ. ਵਿਚ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਸਰੋਵਰ ਦੀ ਕਾਰ ਸੇਵਾ, ਬਤੌਰ ਸਕੱਤਰ ਸ਼੍ਰੋਮਣੀ ਕਮੇਟੀ ਦੇ ਸਫਲਤਾ ਪੂਰਵਕ ਕਰਾਉਣ ਦਾ ਅਵਸਰ ਮਿਲਿਆ। ਸਨ 1976 ਈ. ਵਿਚ ਗੁ: ਸ੍ਰੀ ਦੁਖ ਨਿਵਾਰਨ ਸਾਹਿਬ ਦੇ ਸਰੋਵਰ ਦੀ ਕਾਰ ਸੇਵਾ ਤੇ ਇਸਦੇ ਨਗਰ ਕੀਰਤਨ ਦੇ ਪ੍ਰਬੰਧ ਅਤੇ ਸ੍ਰੀ ਅੰਮ੍ਰਿਤਸਰ ਦੇ ਸਰੋਵਰਾਂ, ਸ੍ਰੀ ਬਿਬੇਕ ਸਰ ਸਾਹਿਬ (ਦੋ ਵਾਰ), ਸ੍ਰੀ ਰਾਮਸਰ ਸਾਹਿਬ, ਸ੍ਰੀ ਕੌਲਸਰ ਸਾਹਿਬ ਅਤੇ ਸ੍ਰੀ ਸੰਤੋਖਸਰ ਸਾਹਿਬ ਦੀ ਕਾਰ ਸੇਵਾ ਵਿਖੇ ਬਤੌਰ ਪ੍ਰਬੰਧਕ ਤੇ ਸੇਵਾਦਾਰ ਦੇ ਸੇਵਾ ਕਰਨ ਦੇ ਅਵਸਰ ਪ੍ਰਾਪਤ ਹੋਏ ਅਤੇ ਪ੍ਰਬੰਧਕ ਨੁਕਤਾ ਨਿਗਾਹ ਤੋਂ ਸਗੀਤਾਂ ਦੀਆਂ ਖੁਸ਼ੀਆਂ ਲੈ ਸਕੇ।

ਗੁਰਦੁਆਰਾ ਸ੍ਰੀ ਸੰਤੋਖਸਰ ਦੀ ਕਾਰ ਸੇਵਾ ਸਮੇਂ ਆਸ ਪਾਸ ਦੇ ਵਸਨੀਕਾਂ ਤੇ ਮੰਦਰਾਂ ਦੇ ਕਰਮਚਾਰੀਆਂ ਵਲੋਂ ਬਾਬਾ ਜੀਵਨ ਸਿੰਘ ਜੀ ਨੂੰ ਬੜੀਆਂ ਹੀ ਦਿੱਕਤਾਂ ਤੇ ਅੜਚਨਾਂ ਦਾ ਸਾਹਮਣਾ ਕਰਨਾ ਪਿਆ। ਸਰੋਵਰ ਦੀ ਪਵਿੱਤਰਤਾ ਨੂੰ ਕਾਇਮ ਰੱਖਣ ਲਈ ਚੁਫੇਰੇ ਦੀਵਾਰ ਕਰਨ ਸਮੇਂ ਵੀ ਬਥੇਰੀਆਂ ਦਿੱਕਤਾਂ ਆਈਆਂ। ਤਕਰੀਬਨ ਹਰ ਦੂਜੇ ਚੌਥੇ ਦਿਨ ਇੱਟਾਂ-ਵੱਟੇ ਸੁੱਟੇ ਜਾਂਦੇ ਰਹੇ। ਬੋਲ ਕੁਬੋਲ ਕਰਕੇ ਸੰਤ ਜੀ ਤੇ ਸੰਗਤਾਂ ਦੇ ਮਨ ਦੁਖੀ ਕਰਦੇ ਰਹੇ। ਝਗੜੇ ਹੁੰਦੇ ਰਹੇ ਤੇ ਪੁਲਿਸ ਨੂੰ ਦਖਲ ਅੰਦਾਜ਼ੀ ਲਈ ਦੂਸਰੇ ਸੱਜਣ ਮਜ਼ਬੂਰ ਕਰਦੇ ਰਹੇ। ਪਰ ਪ੍ਰਬੰਧਕਾਂ ਵਲੋਂ ਸ਼ਾਂਤਮਈ, ਤਕੜੇ ਸਟੈਂਡ ਕਾਰਨ ਇਹ ਸੇਵਾ ਸਫਲਤਾ ਪੂਰਵਕ ਸਿਰੇ ਚੜ੍ਹੀ। ਇਸ ਸਾਰੇ ਹਾਲਾਤ ਦਾ ਮੁਕਾਬਲਾ ਜਿਵੇਂ ਸ਼ਾਂਤਮਈ, ਦਲੇਰੀ ਤੇ ਨਿਰਭੈਤਾ ਨਾਲ ਗਿਆਨੀ ਮਹਿੰਦਰ ਸਿੰਘ ਜੀ ਨੇ ਕੀਤਾ। ਉਹ ਇਕ ਮਿਸਾਲ ਹੈ।

ਸਭ ਤੋਂ ਪਹਿਲਾਂ ਆਪ ਜੀ ਨੇ ਸਾਲ 1936 ਈ. ਵਿਚ ਸ਼ਹੀਦਾਂ ਦੇ ਸਿਰਤਾਜ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਦਰਬਾਰ ਗੁਰਦੁਆਰਾ ਡੇਹਰਾ ਸਾਹਿਬ ਤੋਂ ਸ਼ਹੀਦੀ ਦਿਵਸ ਦਾ ਪ੍ਰੋਗਰਾਮ ਸਿੱਧਾ ਬ੍ਰਾਡਕਾਸਟ ਕਰਾਇਆ। ਇਸ ਤੋਂ ਇਲਾਵਾ ਇਨ੍ਹਾਂ ਨੇ ਗੁਰਦੁਆਰਾ ਸ੍ਰੀ ਦੁਖ ਨਿਵਾਰਨ ਸਾਹਿਬ ਤੋਂ ਹਿੰਦ ਦੀ ਚਾਦਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਸ਼ਹੀਦੀ ਦਿਵਸ, ਸ੍ਰੀ ਤਰਨ ਤਾਰਨ ਸਾਹਿਬ ਤੇ ਗੁ: ਸ੍ਰੀ ਬੇਰ ਸਾਹਿਬ ਸੁਲਤਾਨਪੁਰ ਲੋਧੀ, ਸ੍ਰੀ ਅੰਮ੍ਰਿਤਸਰ ਸਾਹਿਬ, ਸ੍ਰੀ ਮੁਕਤਸਰ ਸਾਹਿਬ ਅਤੇ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਸਾਲਾਨਾ ਪ੍ਰੋਗਰਾਮ ਰਿਕਾਰਡ ਕਰਵਾ ਕੇ ਰਿਲੇਅ ਕਰਾਉਣ ਦਾ ਪ੍ਰਬੰਧ ਵੀ ਆਪ ਜੀ ਨੇ ਹੀ ਕਰਵਾਇਆ।

ਦੇਸ਼ ਦੀ ਵੰਡ ਤੋਂ ਬਾਅਦ ਪਾਕਿਸਤਾਨ ਵਿਚ ਰਹਿ ਗਏ ਗੁਰਦੁਆਰਾ ਸਾਹਿਬਾਨ ਤੋਂ ਸਾਲਾਨਾ ਗੁਰਪੁਰਬਾਂ ਸਮੇਂ ਸਿੱਧਾ ਰੇਡੀਓ ਤੋਂ ਅਤੇ ਟੈਲੀਵਿਜ਼ਨ ਤੋਂ ਰਿਲੇਅ ਦਾ ਸਾਰਾ





ਪ੍ਰਬੰਧ ਕਰਾਉਣ ਦਾ ਸਿਹਰਾ ਗਿਆਨੀ ਜੀ ਦੇ ਸਿਰ ਜਾਂਦਾ ਹੈ ਅਤੇ ਪ੍ਰੋਗਰਾਮ ਅੱਜ ਤੀਕ ਵੀ ਰਿਲੇਅ ਤੇ ਟੈਲੀਕਾਸਟ ਹੋ ਰਹੇ ਹਨ।

ਇਹ ਹਨ ਗਿਆਨੀ ਜੀ ਵਲੋਂ ਆਧੁਨਿਕ ਤੇ ਵਰਤਮਾਨ, ਵਿਗਿਆਨਕ ਕਾਢਾਂ ਨੂੰ ਸਿੱਖ ਧਰਮ ਦੇ ਪ੍ਰਚਾਰ ਲਈ ਵਰਤੋਂ ਦੀਆਂ ਕੁਝ ਕੁ ਮਿਸਾਲਾਂ, ਇਨ੍ਹਾਂ ਵਲੋਂ ਪਾਕਿਸਤਾਨ ਬਣਨ ਤੋਂ ਪਹਿਲਾਂ ਲਾਹੌਰ ਵਿਖੇ ਸਾਲ 1945-46 ਈ. ਵਿਚ ਹੋਲਾ ਮਹੱਲਾ ਦੀ ਫਿਲਮ ਬਣਵਾ ਕੇ ਸਾਰੇ ਭਾਰਤ ਵਿਚ ਰੀਲੀਜ਼ ਕਰਾਉਣ, ਸਾਲ 1950-51 ਵਿਚ ਗੁ: ਸ੍ਰੀ ਫਤਿਹਗੜ੍ਹ ਸਾਹਿਬ ਤੋਂ ਗੁ: ਜੋਤੀ ਸਰੂਪ ਸਾਹਿਬ ਵੱਲ ਜਾ ਰਹੇ ਵਿਸ਼ਾਲ ਤੇ ਅਲੌਕਿਕ ਜਲੂਸ ਦੀ ਫਿਲਮ ਬਨਾਉਣ, 'ਸੱਚ ਖੰਡ ਵਸੈਨਿਰੰਕਾਰ' ਦੇ ਹੈਡਿੰਗ ਹੇਠ ਸ੍ਰੀ ਹਰਿਮੰਦਰ ਸਾਹਿਬ ਦੀ ਮਰਯਾਦਾ ਦੀ ਫਿਲਮ ਤਿਆਰ ਕਰਾਉਣ, ਗੁ ਰੂ ਨਾਨਕ ਦੇਵ ਜੀ ਦਾ ਪੰਜ ਸੌ ਸਾਲਾ ਗੁਰਪੁਰਬ ਤੇ ਮਹਾਨ ਜਲੂਸ ਅਤੇ ਗੋਲ ਬਾਗ ਵਿਖੇ ਵਿਸ਼ੇਸ਼ ਪ੍ਰੋਗਰਾਮ [ਜਿਸ ਵਿਚ ਭਾਰਤ ਦੇ ਰਾਸ਼ਟਰਪਤੀ, ਰਾਜਾਂ ਦੇ ਕਈ ਗਵਰਨਰ ਤੇ ਮੁੱਖ ਮੰਤਰੀ ਅਬਦੁਲ ਗਫੂਰ ਖ਼ਾਨ (ਸਰਹੱਦੀ ਗਾਂਧੀ) ਤੇ ਦਲਾਈ ਲਾਮਾ ਆਦਿਕ ਪ੍ਰਸਿੱਧ ਹਸਤੀਆਂ ਸ਼ਾਮਲ ਹੋਈਆਂ ਸਨ], ਦੀ ਫਿਲਮ ਗੁ ਰੂ ਸਾਹਿਬ ਦੇ ਇਸ ਗੁਰਪੁਰਬ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਧਰਮ ਪ੍ਰਚਾਰ ਕਮੇਟੀ, ਜਥੇਦਾਰ ਸਾਹਿਬਾਨ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਅਤੇ ਹੈੱਡ ਗ੍ਰੰਥੀ ਜੀ ਤੇ ਗ੍ਰੰਥੀ ਸਾਹਿਬਾਨ ਸ੍ਰੀ ਹਰਿਮੰਦਰ ਸਾਹਿਬ ਦੀ ਪ੍ਰਵਾਨਗੀ ਤੇ ਦੇਖ ਰੇਖ ਹੇਠ ਬਣੀ ਫਿਲਮ ਆਦਿ ਦੇ ਉਪਰਾਲੇ ਵੀ ਬੜੀ ਮਹੱਤਤਾ ਵਾਲੇ ਹਨ। ਇਕ ਵੇਰ ਤਾਂ ਗਿਆਨੀ ਜੀ ਨੇ ਆਪਣੇ ਯਤਨਾਂ ਨਾਲ ਸ਼੍ਰੋਮਣੀ ਕਮੇਟੀ ਨੂੰਅਜਿਹਾ ਅਧਿਕਾਰ ਵੀ ਦਵਾ ਦਿੱਤਾ ਸੀ ਕਿ ਕਮੇਟੀ ਦੀ ਪ੍ਰਵਾਨਗੀ ਬਿਨਾਂ ਸਿੱਖ ਦੇ ਰੋਲ ਨਾਲ ਸਬੰਧਤ ਕੋਈ ਫਿਲਮ ਜਾਂ ਰੋਲ ਹੋ ਹੀ ਨਹੀਂ ਸਕਦਾ ਸੀ।

ਪ੍ਰਚਾਰ ਦੇ ਨਵੀਨ ਢੰਗਾਂ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਦੇ ਪੰਜ ਸੌ ਸਾਲਾ ਗੁਰਪੁਰਬ ਸਮੇਂ ਲਾਇਟ ਐਂਡ ਸਾਊਂਡ ਦੁਆਰਾ ਗੁ ਰੂ ਸਾਹਿਬ ਦੇ ਜੀਵਨ ਸਬੰਧੀ ਭਾਰਤ ਸਰਕਾਰ ਵਲੋਂ ਪੰਜਾਬ ਦੀ ਅਕਾਲੀ ਸਰਕਾਰ ਦੀ ਪ੍ਰੇਰਨਾ 'ਤੇ ਜੋ ਉਦਮ ਆਰੰਭ ਕੀਤਾ ਗਿਆ ਸੀ, ਸ੍ਰੀ ਅੰਮ੍ਰਿਤਸਰ ਵਿਖੇ ਉਸਦੀ ਰਿਹਰਸਲ ਸਮੇਂ ਕਈ ਜਜ਼ਬਾਤੀ ਸਿੰਘਾਂ ਵਲੋਂ ਸਖ਼ਤ ਨਾਰਾਜ਼ਗੀ ਦਾ ਪ੍ਰਗਟਾਵਾ ਕਰਦਿਆਂ ਇਸ ਪ੍ਰਾਜੈਕਟ ਨੂੰ ਰੁਕਾਉਣ ਲਈ ਤਕੜਾ ਹੰਭਲਾ ਮਾਰਿਆ ਗਿਆ। ਇਸ ਤੇ ਗਿਆਨੀ ਜੀ ਨੇ ਸਾਰੇ ਸੱਜਣਾਂ ਨੂੰਆਧੁਨਿਕ ਢੰਗ ਦੀ ਵਰਤੋਂ ਕਰਦਿਆਂ ਪ੍ਰਚਾਰ ਹਿੱਤ ਇਸਦੇ ਲਾਭ ਲਈ ਕਈ ਦਲੀਲਾਂ ਦੇ ਕੇ ਕੁਝ ਕੁ ਇਤਰਾਜ਼ ਯੋਗ ਪਾਰਟ ਕਟਵਾ ਕੇ ਇਸ ਨੂੰ ਚਾਲੂ ਰਖਵਾਉਣ ਲਈ ਯੋਗਦਾਨ ਪਾਇਆ ਤੇ ਇਸਦੇ ਫਲਸਰੂਪ ਇਹ ਪ੍ਰੋਜੈਕਟ ਤਕਰੀਬਨ ਛੇ ਮਹੀਨੇ ਸ੍ਰੀ ਅੰਮ੍ਰਿਤਸਰ ਵਿਖੇ ਚਲਦਾ ਰਿਹਾ।

ਸਾਲ 1959 ਈ. ਵਿਚ ਸ੍ਰੋ. ਕਮੇਟੀ ਵਿਚ ਹਾਜ਼ਰ ਹੋਣ ਉਪਰੰਤ ਪ੍ਰਬੰਧਕ ਦ੍ਰਿਸ਼ਟੀ ਨਾਲ ਗਿਆਨੀ ਜੀ ਨੇ ਵਿਸ਼ੇਸ਼ ਉਦਮ ਦੁਆਰਾ, ਬੁੰਗਾ ਰਾਮਗੜ੍ਹੀਆ ਖ੍ਰੀਦਣ ਸਦਕਾ ਸੰਗਤਾਂ ਵਲੋਂ ਹਥੀਂ ਸੇਵਾ ਕਰਨ ਤੋਂ ਇਲਾਵਾ ਕਰੋੜਾਂ ਰੁਪਏ ਖਰਚ ਕਰਕੇ ਬਾਬਾ ਖੜਕ ਸਿੰਘ ਜੀ ਰਾਹੀਂ ਲੰਗਰ ਦੀ ਸ਼ਾਨਦਾਰ ਬਿਲਡਿੰਗ ਤਿਆਰ ਕਰਵਾਈ ਅਤੇ ਸੰਗਤਾਂ ਦੀ



ਲੋੜ ਨੂੰ ਮੁੱਖ ਰੱਖਦਿਆਂ ਬਾਬਾ ਬਿਸ਼ਨ ਸਿੰਘ ਜੀ ਤੇ ਸੰਤ ਕਰਤਾਰ ਸਿੰਘ ਜੀ ਪਟਨਾ ਸਾਹਿਬ ਰਾਹੀਂ ਦੀਵਾਨ ਅਸਥਾਨ 'ਤੇ ਇਕ ਵਿਸ਼ਾਲ ਸੁੰਦਰ ਦੀਵਾਨ ਹਾਲ ਗੁ: ਸ੍ਰੀ ਮੰਜੀ ਸਾਹਿਬ ਦੀ ਉਸਾਰੀ ਕਰਵਾਈ।

ਸੰਗਤਾਂ ਦੀ ਰਿਹਾਇਸ਼ ਲਈ ਗੁਰੂ ਰਾਮਦਾਸ ਨਿਵਾਸ ਕਾਫ਼ੀ ਨਾ ਹੋਣ ਕਰਕੇ ਯਾਤਰੂਆਂ ਦੀ ਸਹੂਲਤ ਲਈ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸੰਤ ਚੰਨਣ ਸਿੰਘ ਜੀ ਨੂੰ ਦਫਤਰ ਦੇ ਨਾਲ ਖਾਲੀ ਪਈ ਥਾਂ ਪੁਰ ਇਕ ਹੋਰ ਨਿਵਾਸ ਬਨਾਉਣ ਲਈ ਪ੍ਰੇਰਨਾ ਕੀਤੀ ਤੇ ਉਨ੍ਹਾਂ ਦੀ ਆਗਿਆ ਨਾਲ ਸ਼੍ਰੋਮਣੀ ਕਮੇਟੀ ਵਲੋਂ 'ਗੁਰੂ ਨਾਨਕ ਨਿਵਾਸ' ਉਸਾਰਨ ਵਿਚ ਸਫਲਤਾ ਪ੍ਰਾਪਤ ਕੀਤੀ।

ਸ਼੍ਰੋਮਣੀ ਕਮੇਟੀ ਦੇ ਆਪਣੇ ਦਫਤਰ ਦੇ ਪ੍ਰਬੰਧ, ਅਕਾਊਂਟਸ, ਰੀਕਾਰਡ, ਲਾਅ ਬਰਾਂਚ, ਹਿਸਾਬ-ਕਿਤਾਬ ਅਤੇ ਦਫਤਰੀ ਅਧਿਕਾਰੀਆਂ ਤੇ ਕਰਮਚਾਰੀਆਂ ਆਦਿ ਲਈ ਕੋਈ ਗਾਈਡ ਲਾਈਨ ਨਾ ਹੋਣ ਕਰਕੇ ਗਿਆਨੀ ਜੀ ਨੇ 32 ਸਫ਼ਿਆਂ ਦਾ ਇਕ ਵਰਕਿੰਗ ਸਕੀਮ ਦਾ ਡਰਾਫਟ ਤਿਆਰ ਕੀਤਾ ਤੇ ਕਮੇਟੀ ਦੇ ਹੋਏ ਫੈਸਲੇ ਅਨੁਸਾਰ ਦਫਤਰ ਦੀ ਪੁੱਤਕਾ ਨੰਬਰ 22181/2-5, ਮਿਤੀ 5.9.1970 ਰਾਹੀਂ ਅੰਤ੍ਰਿੰਗ ਕਮੇਟੀ ਦੇ ਮੈਂਬਰ ਸਾਹਿਬ ਨੂੰ ਭੇਜਣ ਉਪਰੰਤ ਦਫਤਰ ਵਿਖੇ ਚਾਲੂ ਕਰਾਉਣ ਦੇ ਪ੍ਰਬੰਧ ਕੀਤੇ। ਗੁਰੂ ਨਾਨਕ ਦੇਵ ਜੀ ਦੇ ਪੰਜ ਸੌ ਸਾਲਾ ਗੁਰਪੁਰਬ ਕਮੇਟੀ ਲਈ ਪਹਿਲਾਂ ਐਲ.ਏ. ਸ਼੍ਰੋਮਣੀ ਕਮੇਟੀ ਇਸਦੇ ਕੰਮ ਕਾਜ ਲਈ ਇੰਚਾਰਜ ਰਹੇ, ਪਰੰਤੂ ਸਫਲਤਾ ਦੀ ਆਸ ਮੱਧਮ ਜਾਪਣ 'ਤੇ ਪ੍ਰਧਾਨ ਸਾਹਿਬ ਨੇ ਆਪਣੇ ਆਰਡਰ ਦੁਆਰਾ ਗੁਰਪੁਰਬ ਤੋਂ ਦੋ ਮਹੀਨੇ ਪਹਿਲਾਂ ਇਸਦਾ ਪ੍ਰਬੰਧ ਗਿਆਨੀ ਜੀ ਅਤੇ ਮੀਤ ਸਕੱਤਰ (ਪ੍ਰਚਾਰ) ਦੇ ਸਪੁਰਦ ਕੀਤਾ। ਇਨ੍ਹਾਂ ਦੋ ਮਹੀਨਿਆਂ ਦੀ ਲਗਾਤਾਰ ਦਿਨ-ਰਾਤ ਮਿਹਨਤ ਸਦਕਾ ਗੁਰਪੁਰਬ ਦੇ ਸਾਰੇ ਪ੍ਰੋਗਰਾਮ ਬਣੇ ਤੇ ਸਫਲ ਹੋਏ, ਜਿਸ ਤੋਂ ਪ੍ਰਭਾਵਤ ਹੋ ਕੇ ਸ. ਗੁਰਦਿਆਲ ਸਿੰਘ ਜੀ ਅਜਨੋਹਾ ਮੈਂਬਰ ਧਰਮ ਪ੍ਰਚਾਰ ਕਮੇਟੀ ਦੀ ਤਜਵੀਜ਼ 'ਤੇ ਗਿਆਨੀ ਜੀ ਨੂੰ ਅਤੇ ਮੀਤ ਸਕੱਤਰ (ਪ੍ਰਚਾਰ) ਨੂੰ ਵਿਸ਼ੇਸ਼ ਸਰੋਪਾ ਤੇ ਇਨਾਮ ਦਿੱਤਾ ਗਿਆ।

ਧਰਮ ਪ੍ਰਚਾਰ ਲਈ ਜਿਥੇ ਵੱਖ-ਵੱਖ ਸਕਾਲਰਾਂ ਤੇ ਇਤਿਹਾਸਕਾਰਾਂ ਨੂੰ ਪ੍ਰੇਰਣਾ ਕਰਕੇ ਲੇਖ ਤੇ ਪੁਸਤਕਾਂ ਛਪਾਵਣ ਦੇ ਯਤਨ ਹੁੰਦੇ ਰਹੇ ਉਥੇ ਵਿਦੇਸ਼ਾਂ ਤੇ ਅੰਗ੍ਰੇਜ਼ੀ ਪੜ੍ਹਿਆਂ-ਲਿਖਿਆਂ ਲਈ ਪਹਿਲੀ ਵੇਰ ਅੰਗ੍ਰੇਜ਼ੀ ਵਿਚ 35 ਸਫਿਆਂ ਦੀ ਸਿੱਖ ਰਹਿਤ ਮਰਯਾਦਾ 20 ਨਵੰਬਰ, 1978 ਨੂੰ ਛਪਵਾ ਕੇ ਡਾਕ ਰਾਹੀਂ ਦੇਸ਼-ਵਿਦੇਸ਼ ਭੇਜੀ। ਇਸੇ ਤਰ੍ਹਾਂ ਹੀ ਕ੍ਰਿਪਾਨ ਸਬੰਧੀ ਭਾਰਤ ਦੇ ਵਿਧਾਨ ਦੇ ਆਰਟੀਕਲ 25 ਦੇ ਸਬੰਧ ਵਿਚ ਅਤੇ ਹੋਰ ਇੰਡੀਅਨ ਆਰਮਜ਼ ਐਕਟ ਦੇ ਆਸ਼ੇ ਅਧੀਨ ਕ੍ਰਿਪਾਨ ਸਬੰਧੀ ਵੀ ਇਕ ਪੈਂਫਲਿਟ 30 ਜੁਲਾਈ, 1976 ਨੂੰ ਆਮ ਸਿੱਖ ਸੰਗਤਾਂ ਤੇ ਅਧਿਕਾਰੀਆਂ ਲਈ ਰੀਲੀਜ਼ ਕੀਤਾ।

ਸਿੰਘ ਸਾਹਿਬ ਹਰਭਜਨ ਸਿੰਘ ਯੋਗੀ ਜਿਨ੍ਹਾਂ ਅਮਰੀਕਨਾਂ ਨੂੰ ਸਿੰਘ ਸਜਾਇਆ, ਗਿਆਨੀ ਜੀ ਦੇ ਖ਼ਾਸ ਦੋਸਤਾਂ ਵਿਚੋਂ ਸਨ। ਸ਼੍ਰੋਮਣੀ ਕਮੇਟੀ ਨਾਲ ਯੋਗੀ ਜੀ ਦਾ ਸਬੰਧ ਬਨਾਉਣ ਵਾਲੇ ਗਿਆਨੀ ਜੀ 12 ਜੂਨ ਤੋਂ 14 ਅਗਸਤ, 1977 ਤਕ ਜਥੇਦਾਰ

ਗੁਰਚਰਨ ਸਿੰਘ ਜੀ ਟੌਹੜਾ, ਸ੍ਰ. ਹੁਕਮ ਸਿੰਘ ਜੀ ਅਤੇ ਸ੍ਰ. ਸੁਰਜੀਤ ਸਿੰਘ ਜੀ ਬਰਨਾਲਾ ਨਾਲ ਵਿਦੇਸ਼ ਯਾਤਰਾ 'ਤੇ ਗਏ ਅਤੇ ਉਥੋਂ ਦੀਆਂ ਸੰਗਤਾਂ ਨਾਲ ਵਿਚਾਰ ਵਟਾਂਦਰੇ ਉਪਰੰਤ ਸ਼੍ਰੋਮਣੀ ਕਮੇਟੀ ਵਿਚ 'ਵਿਦੇਸ਼ ਵਿਭਾਗ' ਕਾਇਮ ਕੀਤਾ। ਆਪ ਨੂੰ ਮੇਅਰ ਰੈੱਡ ਵੁੱਡ ਸਿਟੀ ਕੈਲੇਫੋਰਨੀਆ ਵਲੋਂ ਉਚੇਚੇ ਤੌਰ 'ਤੇ ਸਨਮਾਨਿਤ ਕੀਤਾ ਗਿਆ।

ਬਹੁਤ ਹੀ ਘੱਟ ਸਿੱਖ ਸੰਗਤਾਂ ਨੂੰ ਗਿਆਤ ਹੋਵੇਗਾ ਕਿ ਨੀਲਾ ਤਾਰਾ ਸਾਕਾ ਤੋਂ ਕੁਝ ਸਮਾਂ ਬਾਅਦ ਜਦੋਂ ਗਿਆਨੀ ਜੀ ਸ੍ਰੀ ਦਰਬਾਰ ਸਾਹਿਬ ਮੱਥਾ ਟੇਕਣ ਗਏ ਤਾਂ ਉਹਨਾਂ ਵੇਖਿਆ ਕਿ ਸਰਕਾਰ ਵਲੋਂ ਬਣਾਇਆ ਗਿਆ ਅਕਾਲ ਤਖ਼ਤ ਢਾਹਿਆ ਜਾ ਰਿਹਾ ਹੈ ਅਤੇ ਜੋਸ਼ ਵਿਚ ਸਿੰਘ ਗੁਰੂ ਹਰਗੋਬਿੰਦ ਸਾਹਿਬ ਜੀ ਦਾ ਅਸਲ ਤਖ਼ਤ ਵੀ ਤੋੜ ਰਹੇ ਸਨ ਤਾਂ ਗਿਆਨੀ ਜੀ ਨੇ ਹੱਥ ਜੋੜ ਕੇ ਉਹਨਾਂ ਨੂੰ ਬੇਨਤੀ ਕੀਤੀ ਕਿ ਰੱਬ ਦੇ ਵਾਸਤੇ ਇਸ ਅਸਲ ਅਕਾਲ ਤਖ਼ਤ ਨੂੰ ਨਾ ਢਾਹੋ ਕਿਉਂਕਿ ਇਹ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਮਹਾਰਾਜ ਨੇ ਆਪਣੀ ਦੇਖ-ਰੇਖ ਵਿਚ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਹੱਥੀਂ ਬਣਵਾਇਆ ਸੀ। ਜਦ ਸਿੰਘਾਂ ਨੇ ਗਿਆਨੀ ਜੀ ਦੀ ਗੱਲ ਨਾ ਸੁਣੀ ਤਾਂ ਆਪ ਜੱਥੇਦਾਰ ਗੁਰਦੇਵ ਸਿੰਘ ਜੀ ਕਾਉਂਕੇ, ਜੋ ਉਸ ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਨ, ਪਾਸ ਹਾਜ਼ਰ ਹੋਏ ਤੇ ਸੇਜ਼ਲ ਅੱਖਾਂ ਨਾਲ ਹੱਥ ਜੋੜ ਕੇ ਬੇਨਤੀ ਕੀਤੀ ਕਿ ਹੁਣ ਨਾ ਤਾਂ ਮੀਰੀ ਪੀਰੀ ਦੇ ਮਾਲਕ ਛੇਵੇਂ ਪਾਤਸ਼ਾਹ ਜੀ ਹੀ ਹਨ ਅਤੇ ਨਾ ਹੀ ਬਾਬਾ ਬੁੱਢਾ ਜੀ ਤੇ ਨਾ ਹੀ ਭਾਈ ਗੁਰਦਾਸ ਜੀ ਹਨ। ਸਿੰਘ ਗੁਰੂ ਸਾਹਿਬ ਦਾ ਤਖ਼ਤ ਤੋੜ ਰਹੇ ਹਨ, ਉਹਨਾਂ ਨੂੰ ਰੋਕਿਆ ਜਾਵੇ। ਇਹ ਸੁਣਦਿਆਂ ਹੀ ਜਥੇਦਾਰ ਕਾਉਂਕੇ ਸਾਹਿਬ ਨੇ ਤੁਰਤ ਅਸਲ ਥੜ੍ਹਾ (ਅਕਾਲ ਤਖ਼ਤ) ਤੋੜਨ ਤੋਂ ਰੋਕ ਦਿੱਤਾ, ਜੋ ਅੱਜ ਵੀ ਸ਼ੀਸ਼ੇ ਵਿਚ ਸੁਰੱਖਿਅਤ ਹੈ ਅਤੇ ਆਪਣੇ ਅਸਲ ਹੋਂਦ ਵਿਚ ਬਰਕਰਾਰ ਹੈ।

ਵੱਖ ਵੱਖ ਅਹੁਦਿਆਂ 'ਤੇ ਰਹਿ ਕੇ ਕੁਸ਼ਲਤਾ ਸਹਿਤ ਨਿਭਾਈਆਂ ਪ੍ਰਬੰਧਕੀ ਸੇਵਾਵਾਂ ਦੀ ਸ਼ਲਾਘਾ ਵਜੋਂ 16 ਸਤੰਬਰ, 1999 ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਪੁਰਬ ਮੌਕੇ ਗਿਆਨੀ ਮਹਿੰਦਰ ਸਿੰਘ ਜੀ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਉਚੇਚੇ ਤੌਰ 'ਤੇ ਸਨਮਾਨਿਤ ਕੀਤਾ ਗਿਆ।

ਲਿਖਣ ਪੜ੍ਹਨ ਦੇ ਕਾਰਜਾਂ ਵਿਚ ਵਿਸ਼ੇਸ਼ ਰੁਚੀ ਰੱਖਣ ਵਾਲੇ ਗਿਆਨੀ ਮਹਿੰਦਰ ਸਿੰਘ ਜੀ ਦੀਆਂ ਬਲੌਰੀ ਝੀਲ ਵਰਗੀਆਂ ਅੱਖਾਂ ਵਿਚ ਪੂਰੀ ਸਦੀ ਦਾ ਇਤਿਹਾਸ ਦਫ਼ਨ ਹੈ। ਉਨ੍ਹਾਂ ਨੇ ਜਲ੍ਹਿਆਂਵਾਲਾ ਬਾਗ ਦੇ ਖ਼ੂਨੀ ਸਾਕੇ ਤੋਂ ਲੈਕੇ, ਕੁੰਜੀਆਂ ਵਾਲਾ ਮੋਰਚਾ, ਅਨੇਕਾਂ ਪੰਥਕ ਮੋਰਚੇ, ਸੰਸਾਰ ਦੀਆਂ ਦੋਵੇਂ ਵੱਡੀਆਂ ਜੰਗਾਂ, ਦੇਸ਼ ਦੀ ਵੰਡ ਅਤੇ 1947 ਦੇ ਉਜਾੜੇ ਤੋਂ ਇਲਾਵਾ ਦੇਸ਼ ਵਿਚ ਲੱਗੀ ਐਮਰਜੈਂਸੀ, ਨੀਲਾ ਤਾਰਾ ਆਪ੍ਰੇਸ਼ਨ ਤੇ ਚੁਰਾਸੀ ਦੇ ਦੰਗਿਆਂ ਜਿਹੇ ਭਿਆਨਕ ਕਾਰੇ ਤੱਕੇ ਹਨ, ਜਿਨ੍ਹਾਂ ਦੀ ਹਰ ਚੀਸ ਉਨ੍ਹਾਂ ਦੇ ਤਨ ਮਨ ਤੇ ਪਈਆਂ ਝੁਰੜੀਆਂ ਵਿਚੋਂ ਪਛਾਣੀ ਜਾ ਸਕਦੀ ਹੈ।

ਕੋਈ ਉਨ੍ਹਾਂ ਦੀਆਂ ਯਾਦਾਂ ਦੇ ਨਕਸ਼ ਸੰਭਾਲਣ ਦਾ ਜੇਰਾ ਕਰੇ ਤਾਂ ਉਹ ਘੰਟਿਆਂ ਬੱਧੀ ਬੋਲ ਕੇ ਅੱਜ ਵੀ ਆਪਣੀ ਜੀਵਨ ਕਥਾ ਲਿਖਵਾ ਸਕਦੇ ਹਨ, ਜਿਸ ਵਿਚੋਂ ਪੰਥਕ



ਇਤਿਹਾਸ ਦੇ ਸੁਨਹਿਰੀ ਪੰਨੇ ਉਭਰ ਸਕਦੇ ਹਨ। ਹਰ ਕੰਮ ਨੇਮ ਤੇ ਵਿਧੀ ਪੂਰਵਕ ਢੰਗ ਨਾਲ ਕਰਨਾ ਉਨ੍ਹਾਂ ਦੀ ਸ਼ਖ਼ਸੀਅਤ ਦਾ ਨਿਵੇਕਲਾ ਤੇ ਹਾਂ-ਮੁਖੀ ਅੰਗ ਹੈ।

ਸੰਨ 2004 ਵਿਚ ਉਨ੍ਹਾਂ ਵਲੋਂ ਪ੍ਰਕਾਸ਼ਿਤ ਪੁਸਤਕ 'ਸ੍ਰੀ ਗੁਰੂ ਗ੍ਰੰਥ ਸਾਹਿਬ : ਸ਼ੁੱਧ ਛਪਾਈ ਨਿਰਣੈ' ਵਿਚ 'ਸਨਿਮਰ ਬਿਨੈ' ਸਿਰਲੇਖ ਹੇਠ ਉਨ੍ਹਾਂ ਨੇ ਸਪੱਸ਼ਟ ਲਿਖਿਆ ਹੈ ਕਿ

"ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੰਗਲਾਚਰਨ, ਮਹਲਿਆਂ ਅਤੇ ਰਾਗਾਂ ਦੇ ਸਬੰਧ ਵਿਚ ਪੰਥ ਦੀ ਸਿਰਮੌਰ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿੱਖ ਵਿਦਵਾਨਾਂ, ਸਿੱਖ ਸੰਪਰਦਾਵਾਂ ਅਤੇ ਹੋਰ ਧਾਰਮਿਕ ਸੰਸਥਾਵਾਂ ਨਾਲ ਬੜੀ ਡੂੰਘੀ ਵਿਚਾਰ ਪਿਛੋਂ 'ਸਰਬ-ਸੰਮਤ ਫੈਸਲਾ' ਕੀਤਾ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸ਼ੁੱਧ ਛਪਾਈ ਕਿਵੇਂ ਹੋਵੇ ? ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਬਲਾਕ ਬਣਵਾ ਕੇ ਉਹ ਪਾਵਨ ਬੀੜਾਂ ਨਾ-ਮਾਤਰ ਭੇਟਾ ਤੇ ਮੁਹੱਈਆ ਕੀਤੀਆਂ ਤਾਂ ਕਿ ਵਿਉਪਾਰੀਕਰਨ ਨੂੰ ਠੱਲ੍ਹ ਪਾਈ ਜਾ ਸਕੇ। ਪਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧਕ ਚੋਣਾਂ ਸਮੇਂ ਝੁਕ ਗਏ ਤੇ ਬੇਨਿਯਮੀਆਂ ਹੋਣ ਲੱਗੀਆਂ।

ਹਥਲੀ ਪੁਸਤਕ ਰਾਹੀਂ ਗਿਆਨੀ ਜੀ ਨੇ ਖ਼ਾਲਸਾ ਪੰਥ ਨੂੰ ਉਦੋਂ ਮੁੜ ਹਲੂਣਾ ਦਿੱਤਾ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਪੁਰਬ ਦੀ ਚੌਥੀ ਸ਼ਤਾਬਦੀ ਮਨਾਉਣ ਦੀਆਂ ਤਿਆਰੀਆਂ ਹੋ ਰਹੀਆਂ ਸਨ ਕਿ ਸ਼ਾਇਦ ਇਸ ਮੌਕੇ ਹੀ ਕੌਮ ਸੁਚੇਤ ਹੋਵੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਾਈਵੇਟ ਪ੍ਰਕਾਸ਼ਨ ਕਾਰਨ ਹੁੰਦੀਆਂ ਬੇਨਿਯਮੀਆਂ ਤੇ ਆਪ-ਹੁਦਰੇਪਨ 'ਤੇ ਰੋਕ ਲੱਗ ਸਕੇ। ਇਸ ਮੰਤਵ ਲਈ ਉਨ੍ਹਾਂ ਨੇ ਪੁਰਾਤਨ ਹੱਥ-ਲਿਖਤ ਸਰੂਪਾਂ ਵਿਚੋਂ ਲਈਆਂ ਤਸਵੀਰਾਂ ਤੇ ਉਤਾਰੇ ਪ੍ਰਕਾਸ਼ਿਤ ਕਰਦਿਆਂ ਅਪੀਲ ਕੀਤੀ ਕਿ ਸੰਮੂਹ ਸੱਜਣ ਇਸ ਮਸਲੇ ਨੂੰ ਨਿਰੋਲ ਧਾਰਮਿਕ ਤੇ ਇਤਿਹਾਸਕ ਨਜ਼ਰੀਏ ਤੋਂ ਵੇਖਦਿਆਂ ਹੋ ਰਹੀਆਂ ਘੋਰ ਤਰੁੱਟੀਆਂ ਨੂੰ ਰੋਕਣ ਦਾ ਪ੍ਰਬੰਧ ਕਰਨ ਪਰ ਅਮਲੀ ਰੂਪ ਵਿਚ ਗੱਡੀ ਪੁਰਾਣੀ ਲੀਹ 'ਤੇ ਹੀ ਤੁਰ ਰਹੀ ਹੈ।

ਗਿਆਨੀ ਮਹਿੰਦਰ ਸਿੰਘ ਵਰਗੇ ਪੰਥਕ ਹਿਤੈਸ਼ੀ ਰੌਸ਼ਨ ਦਿਮਾਗ ਰੋਜ਼-ਰੋਜ਼ ਪੈਦਾ ਨਹੀਂ ਹੁੰਦੇ। ਉਨ੍ਹਾਂ ਦੀ ਜਾਗਰੂਕ ਹੋਂਦ ਦਾ ਲਾਹਾ ਲੈਣ ਵਿਚ ਹੀ ਪੰਥ ਤੇ ਕੌਮ ਦੀ ਭਲਾਈ ਹੈ।

*ਡਾਕਟਰ ਜਤਿੰਦਰ ਪਾਲ ਸਿੰਘ 'ਜੌਲੀ'*
*ਪੰਜਾਬੀ ਅਧਿਐਨ ਸਕੂਲ,*
*ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ*

*01-09-2007*

# ਗਿਆਨੀ ਮਹਿੰਦਰ ਸਿੰਘ—ਉਹ ਮਹਾਨ ਮਨੁੱਖ ਜਿਹਨੇ 100ਵੇਂ ਵਰ੍ਹੇ ਵਿਚ ਪੈਰ ਧਰਿਆ

*—ਡਾ. ਮਾਨ ਸਿੰਘ ਨਿਰੰਕਾਰੀ*

*ਗਿਆਨੀ ਮਹਿੰਦਰ ਸਿੰਘ,*
*ਅਤਿ ਸੂਖਮ ਵਿਚਾਰਾਂ ਦਾ ਭੰਡਾਰ ਹੈ ।*
*ਮਿੱਠ ਬੋਲੜਾ ਉਹ ਦੇ ਮੂੰਹ 'ਚੋਂ ਉਚਰੇ ਸ਼ਬਦ,*
*ਸੁੱਚੇ ਮੋਤੀਆਂ ਦਾ ਨਿਖਾਰ ਹੈ ।*
*ਧਰਮ ਅਸਥਾਨਾਂ ਦੀ ਸੇਵਾ ਯੋਗਤਾ ਨਾਲ ਨਿਭਾਈ,*
*ਇਹ ਤਾਂ ਔਖੀ ਕਾਰ ਹੈ ।*
*ਜਨਤਕ ਕਾਰਜਾਂ ਨੂੰਯੋਗਤਾ ਸਹਿਤ ਸੰਪੰਨ ਕਰਨ ਦਾ,*
*ਇਹਦਾ ਵਿਹਾਰ ਹੈ ।*
*ਸਿੰਘ ਸਭਾ ਅੰਮ੍ਰਿਤਸਰ ਵਿਚ ਸੇਵਾ ਕਰ ਕੇ ਇਹ ਕਰ ਰਿਹਾ,*
*ਗੁਰਮਤਿ ਦਾ ਪ੍ਰਚਾਰ ਹੈ ।*
*ਲੋੜਵੰਦਾਂ ਦੀ ਹਰ ਪਕਾਰ ਦੀ ਮਦਦ ਕਰਨਾ, ਇਹਦਾ ਕਿਰਦਾਰ ਹੈ ।*
*ਅਨੇਕਾਂ ਸੰਸਥਾਵਾਂ ਵਿਚ ਸੇਵਾ ਨਿਭਾਈ,*
*ਪਰ ਇਹਦੀ ਚਿੱਟੀ ਚਾਦਰ ਬੇਦਾਗ਼ਦਾਰ ਹੈ ।*
*100ਵੇਂ ਵਰ੍ਹੇ ਵਿਚ ਪੈਰ ਧਰਿਆ ਹੈ, ਪੇਸ਼ ਹਨ ਮੁਬਾਰਕਾਂ ।*
*ਆਉਣ ਵਾਲਾ ਸਮਾਂ ਸੁੱਖੀ ਸ਼ਾਂਤੀ ਵਾਲਾ ਹੋਵੇ,*
*ਇਹ ਸਾਡੀ ਅਰਦਾਸ ਤੇ ਪੁਕਾਰ ਹੈ ।*